# ਥੋੜਾ ਕੁ ਦੁਖ ਬਾਬਤ

ਹਰਪਾਲ ਸਿੰਘ ਪੰਨੂ

ਦੁਖ ਬਾਰੇ ਲਿਖਣਾ ਕੀ ਔਖਾ ਹੈ? ਜਿਵੇਂ ਅੱਗ ਦਾ ਜ਼ਿਕਰ ਕਰ ਦਿੱਤਾ ਉਵੇਂ ਦੁਖਾਂ ਬਾਰੇ ਲਿਖ ਲਿਆ। ਅੱਗ ਅਤੇ ਅੰਗਿਆਰਾਂ ਉਪਰ ਚੱਲਣਾ ਹੋਰ ਗੱਲ ਹੈ, ਉਸ ਬਾਰੇ ਲਿਖਣਾ ਹੋਰ। ਲੇਖਣ ਕਾਰਜ ਬਹੁਤ ਆਸਾਨ ਅਤੇ ਆਰਾਮਦਾਇਕ ਹੋਣ ਦੇ ਬਾਵਜੂਦ ਮੇਰੇ ਤੋਂ ਗੁਰੂ ਅਰਜਨ ਦੇਵ ਜੀ ਦੀ ਕਥਾ ਨਹੀਂ ਲਿਖੀ ਜਾਂਦੀ, ਨਾ ਸਹਿਜ ਨਾਲ ਜ਼ਿਕਰ ਹੁੰਦਾ ਹੈ ਛੋਟੇ ਸਾਹਿਬਜ਼ਾਦਿਆਂ ਦਾ। ਆਮ ਕੰਮ ਨਹੀਂ ਹੁੰਦਾ, ਖਾਸ ਕੀ ਕਰ ਸਕਾਂਗੇ ਇਸ ਉਮਰ ਵਿਚ ?

ਸਾਡੇ ਵਡੇਰਿਆਂ ਨੇ ਦੁਖ ਬਾਬਤ ਕਈ ਕੁੱਝ ਦੱਸਿਆ ਹੈ, ਰਤਾ ਉਸਦਾ ਮੁਆਇਨਾ ਕਰੀਏ। ਖਲੀਲ ਜਿਬਰਾਨ ਦਾ ਕਥਨ ਹੈ- ਜਿੰਨਾ ਡੂੰਘਾ ਟੋਆ ਦੁਖ ਤੁਹਾਡੀ ਜ਼ਮੀਰ ਵਿਚ ਪੁੱਟੇਗਾ, ਉਸ ਵਿਚ ਉਨਾ ਸੁੱਖ ਪਵੇਗਾ। ਨਾ ਘੱਟ ਨਾ ਵੱਧ। ਜਿਸਮ ਨਹੀ, ਜਿਸ ਘੜੇ ਦਾ ਪਾਣੀ ਪੀ ਕੇ ਤੁਹਾਡੀ ਰੂਹ ਵੀ ਠਰ ਜਾਂਦੀ ਹੈ, ਉਹ ਘੜਾ ਦਗਦੇ ਅੰਗਿਆਰਾਂ ਵਿਚੋਂ ਦੀ ਲੰਘ ਕੇ ਆਇਆ ਹੈ।

ਦੁੱਖ ਦਾ ਸੁਭਾਅ ਸ਼ਾਇਦ ਅੱਗ ਨਾਲ ਮਿਲਦਾ ਹੋਵੇ, ਜਿਸ ਕਰਕੇ ਵਧੀਕ ਵਾਰ ਇਸ ਦਾ ਵਰਣਨ ਅੱਗ ਦੀ ਉਪਮਾ ਨਾਲ ਕੀਤਾ ਗਿਆ ਹੈ। ਜਿਸ ਦਿਨ ਫਾਂਸੀ ਲੱਗਣਾ ਸੀ, ਉਸ ਤੋਂ ਪਹਿਲੀ ਰਾਤ ਮਨਸੂਰ ਨੇ ਇਹ ਕਵਿਤਾ ਕਾਲਕੋਠੜੀ ਵਿਚ ਲਿਖੀ ਸੀ:

ਤੂੰ ਮੈਨੂੰ ਜ਼ਲੀਲ ਕੀਤਾ, ਬਰਬਾਦ ਕੀਤਾ
ਤੇ ਇਸ਼ਕ ਦੀ ਅੱਗ ਵਿਚ ਸੌ ਵਾਰ ਸਾੜਿਆ
ਹਜ਼ਾਰ ਵਾਰ ਸਾੜਦਾ,
ਸਾਡਾ ਇਸ਼ਕ ਸੌ ਗੁਣਾ ਨਹੀਂ ਹਜ਼ਾਰ ਗੁਣਾ ਵਧੀਕ ਸੀ ਮਿੱਤਰ।

——x——

ਭਲਕ ਦੀ ਰਾਤ ਮੇਰੀ ਸੁਆਹ ਮੇਰਾ ਵਿਛੌਣਾ ਬਣੇਗੀ।
ਕਿੰਨੀ ਅਭਾਗੀ ਹੋਏਗੀ ਭਲਕ ਦੀ ਰਾਤ
ਜਦੋਂ ਮੈਂ ਆਪਨਾ ਵਿਛੌਣਾ ਹੰਝੂਆਂ ਨਾਲ ਨਹੀਂ ਭਿਉਂ ਸਕਾਂਗਾ।
ਜਿਵੇਂ ਰੱਖੇ ਜਿਥੇ ਰੱਖੇਂ ਤੇਰਾ ਭਲਾ ਹੋਵੇ ਹਮੇਸ਼।

——x——

ਮੀਆਂ ਗ਼ਾਲਿਬ ਨੇ ਕਿਹਾ- ਲੋਹੇ ਦਾ ਗਰਮ ਸੁਰਖ ਟੋਟਾ ਜਿਗਰ ਵਿਚ ਟਿਕਿਆ ਰਹੇ ਲਗਾਤਾਰ ਇਸ ਤਰਾਂ ਦਾ ਹੁੰਦਾ ਹੈ ਇਹ। ਦੁਖ ਦੀ ਗੱਲ ਸੁਣ ਕੇ ਪੱਥਰ ਦੀਆਂ ਰਗਾਂ ਵਿਚੋਂ ਉਹ ਖੂਨ ਸਿੰਮਦਾ ਹੈ ਕਿ ਰੁਕਣ ਦਾ ਨਾਂ ਨਹੀਂ ਲੈਂਦਾ। ਤੂੰ ਜਿਸ ਨੂੰ ਦੁਖ ਸਮਝ ਲਿਆ, ਦੁਖ ਉਹ ਨਹੀਂ ਹੁੰਦਾ ਭਰਾ।

——x——

ਜਿਸ ਨੂੰ ਦੁਖ ਦਾ ਪਤਾ ਲੱਗਾ ਉਸਦੀ ਬਿਰਤੀ ਵਿਚ ਟਿਕਾਅ ਆਇਆ। ਪੀਲੂ ਅਤੇ ਹਾਸ਼ਮ ਦੀ ਸ਼ਾਇਰੀ ਦੁਖ ਨਾਲ ਸਾਹਮਣੇ ਦੀ ਟੱਕਰ ਹੈ। ਸਾਹਿਬਾਂ ਅਤੇ ਸੱਸੀ ਦੁਖ ਦੀ ਦਾਸਤਾਂ ਨਹੀਂ ਹਨ। ਉਹ ਜੰਗ ਲੜ ਰਹੀਆਂ ਹਨ ਤੇ ਉਨ੍ਹਾਂ ਨੂੰ ਪਤਾ ਹੈ ਮੌਤ ਯਕੀਨੀ ਹੈ। ਹੱਥ ਵਿਚ ਜੋ ਜੋ ਹਥਿਆਰ ਆਉਂਦਾ ਜਾਏ, ਲੜਦਾ ਹੋਇਆ ਸੂਰਮਾ ਤੇਜ਼ੀ ਨਾਲ ਉਸਦੀ ਵਰਤੋਂ ਕਰਦਾ ਹੈ। ਇਨ੍ਹਾਂ ਦੋ ਕਿੱਸਿਆਂ ਵਿਚ ਤੁਹਾਨੂੰ ਮੌਤ ਦੀ ਲਲਕਾਰ ਸੁਣਾਈ ਦਿੰਦੀ ਹੈ। ਪੀਲੂ ਅਤੇ ਹਾਸ਼ਮ, ਸਾਹਿਬਾਂ ਅਤੇ ਸੱਸੀ ਦੇ ਪੱਖ ਵਿਚ ਜੰਗ ਲੜ ਰਹੇ ਜਰਨੈਲ ਹਨ। ਵਾਰਸ ਇਸ ਤਰਾਂ ਦਾ ਨਹੀਂ। ਉਹ ਦੁਖ ਦੇਖ ਚੁੱਕਾ ਹੈ। ਉਸ ਦੀ ਬਿਰਤੀ ਸ਼ਾਂਤ ਹੈ। ਦਰਖਤ ਹੇਠ ਆਸਣ ਜਮਾ ਕੇ ਉਹ ਅਰਾਮ ਨਾਲ ਹੋਰਾਂ ਨੂੰ ਦੁਖਾਂ ਦੀ ਕਹਾਣੀ ਸੁਣਾਉਂਦਾ ਹੈ ਤੇ ਨਿਹਾਲ ਕਰਦਾ ਹੈ। ਪੀਲੂ ਅਤੇ ਹਾਸ਼ਮ ਵਾਂਗ ਉਹ ਆਪ ਲੜਾਈ ਵਿਚ ਸ਼ਾਮਲ ਨਹੀਂ। ਕਾਲਗਤ ਗੱਲ ਕਰਨੀ ਹੋਵੇ ਤਾਂ ਕਹਾਂਗੇ ਪੀਲੂ ਅਤੇ ਹਾਸ਼ਮ ਵਰਤਮਾਨ ਹਨ। ਵਾਰਸ ਸ਼ਾਹ ਭੂਤਕਾਲ ਹੈ। ਤਿੱਖੀ ਧੁੱਪ, ਅੰਗਿਆਰ, ਮਾਰੂਥਲ, ਖੂਨ, ਤੂਫਾਨ, ਗਰਦ, ਗੁਬਾਰ ਸਭ ਮੌਤ ਦੀਆਂ ਨਿਸ਼ਾਨੀਆਂ ਹਨ। ਵਾਰਸ ਦੀ ਲਿਖਤ ਵਿਚ ਦਰਿਆਵਾਂ ਦੇ ਹੜ੍ਹ, ਸਮੁੰਦਰ ਦੇ ਤੂਫਾਨ, ਹਵਾਵਾਂ ਹਨੇਰੀਆਂ ਦਾ ਮਿੱਟੀ ਘੱਟਾ ਨਹੀਂ ਹੈ। ਬਾਰਸ਼ ਹੋਈ ਨੂੰ ਦੇਰ ਹੋ ਚੁੱਕੀ ਹੈ। ਵਾਰਸ ਦੀ ਝੀਲ ਵਿਚ ਰੇਤ ਮਿੱਟੀ ਹੇਠਾਂ ਬੈਠ ਗਏ ਹਨ। ਪਾਣੀ ਪੂਰੀ ਤਰਾਂ ਨਿਤੱਰ ਗਿਆ ਹੈ। ਜੰਗ ਲੜਨ ਦੀ ਥਾਂ ਵਾਰਸ ਸ਼ਾਹ ਖੇਡਾਂ ਖੇਡਦਾ ਹੈ। ਉਸ ਵਰਗੀ ਸ਼ਤਰੰਜ ਦੀ ਚਾਲ ਕਿਸੇ ਕਰਮਾਂ ਵਾਲੇ ਨੂੰ ਨਸੀਬ ਹੁੰਦੀ ਹੈ। ਫੇਰ ਵੀ, ਯੁੱਧ ਅਤੇ ਖੇਡ ਵਿਚ ਮੌਤ ਅਤੇ ਜੀਵਨ ਜਿੰਨਾ ਫਰਕ ਹੁੰਦਾ ਹੈ।

ਮੌਤ ਦੀ ਤਾਜ਼ੀ ਸੱਟ ਨਾਲ ਚੀਕਾਂ, ਚਿਲਾਹਟਾਂ, ਵਿਰਲਾਪ ਗੂੰਜਦਾ ਹੈ। ਕਈ ਕਈ ਮਹੀਨੇ ਰੋ ਕੇ ਹੰਭ ਜਾਣ ਪਿਛੋਂ ਔਰਤਾਂ ਮੱਧਮ ਸੁਰ ਵਿਚ ਰੋਂਦੀਆਂ ਹਨ। ਸ਼ਾਹ ਮੁਹੰਮਦ ਇਨ੍ਹਾਂ ਨੂੰ ਡੂੰਘੇ-ਵੈਣ ਕਹਿੰਦਾ ਹੈ। ਪੀਲੂ ਅਤੇ ਹਾਸ਼ਮ ਦੀ ਸੱਟ ਤਾਜ਼ੀ ਹੈ। ਵਾਰਸ ਦੀ ਸ਼ੈਲੀ ਪੁਰਾਣੇ ਦੁਖ ਦਾ ਨਵਾਂ ਨਕੋਰ ਵਰਣਨ ਹੈ।

——x——

ਸਕੂਲ ਕਾਲਜ ਵਿਚ ਮਹਾਤਮਾ ਬੁੱਧ ਬਾਬਤ ਪੜ੍ਹਦੇ। ਦੁਖ ਬਾਬਤ ਉਸਨੇ ਪੂਰਾ ਇਕ ਦਰਸ਼ਨ ਸਿਰਜ ਦਿੱਤਾ। ਲੜਕਪਣ ਵੇਲੇ ਉਸ ਦੀਆਂ ਲਿਖਤਾਂ ਪੜ੍ਹ ਕੇ ਕਈ ਵਾਰ ਮੈਂ ਹੱਸ ਪੈਂਦਾ ਕਿ ਬਾਬਾ ਕੁਝ ਜਿਆਦਾ ਹੀ ਦੁਖੀ ਹੋ ਗਿਆ ਹੈ। ਬਹਿਣ ਲਈ ਤਖ਼ਤ, ਰਹਿਣ ਲਈ ਮਹੱਲ ਛੱਡਿਆ ਕਾਹਦੇ ਲਈ ਸੀ ਜੇ ਦੁਖੀ ਹੋਣਾ ਸੀ ? ਬਚਪਨ ਵਿਚ ਇਹ ਗੱਲਾਂ ਸਮਝ ਵਿਚ ਨਹੀਂ ਆਉਂਦੀਆਂ ਸਨ। ਸਮਝ ਆਉਣੀਆਂ ਚਾਹੀਦੀਆਂ ਵੀ ਨਹੀਂ ਇਹ ਗੱਲਾਂ ਬਚਪਨ ਵਿਚ। ਰੱਬ, ਬੱਚਿਆਂ ਦਾ ਦੁਖ ਨਾਲ ਕਦੀ ਸਰੋਕਾਰ ਨਾ ਰੱਖੇ। ਮਸਤੀ ਬਾਦਸ਼ਾਹੀ ਅਤੇ ਮੌਜ ਦਾ ਨਾਮ ਹੈ ਬਚਪਨ। ਹਰਿਭਜਨ ਸਿੰਘ ਆਪਣੇ ਬਚਪਨ ਦੀ ਗੱਲ ਸੁਣਾਉਂਦਾ ਹੋਇਆ ਲਿਖਦਾ ਹੈ, ਮਾਂ ਖੇਤ ਬੰਨੇ ਜਾਂ ਰਿਸ਼ਤੇਦਾਰੀ ਵਿਚ ਜਾਣ ਲੱਗੀ ਮੈਨੂੰ ਨਾਲ ਲਿਜਾਂਦੀ। ਉਸਦੀ ਉਂਗਲ ਫੜੀ ਮੈਂ ਉਡਦਾ ਜਾਂਦਾ। ਇਹ ਤਾਂ ਹੁਣ ਜਾ ਕੇ ਪਤਾ ਲੱਗਾ ਹੈ ਕਿ ਉਹ ਤਾਂ ਮੇਰੀ ਉਂਗਲ ਫੜ ਕੇ ਜਾਇਆ ਕਰਦੀ ਸੀ ਦਰਅਸਲ।

ਮੇਰੇ ਬੂਟੇ ਵੱਡਾ ਹੋ ਜਾ, ਤੇਰੀ ਛਾਂ ਹੁਣ ਮੈਂ ਸੌਂ ਜਾਵਾਂ।
ਕਦੀ ਕਦੀ ਬੱਚਿਆਂ ਦੀ ਕੁੱਛੜ, ਸੌਣ ਨਿਚਿੰਤ ਨਿਕਰਮਣ ਮਾਵਾਂ।

ਬੁੱਧ ਦੀ ਗੱਲ ਹੁਣ ਥੋੜੀ ਥੋੜੀ ਸਮਝ ਆਉਣ ਲੱਗੀ ਹੈ ਜਦੋਂ ਉਹ ਆਖਦਾ ਹੈ, - ਤੁਹਾਨੂੰ ਸਮੁੰਦਰ ਵੱਡਾ ਲਗਦਾ ਹੈ। ਪਸ਼ੂਆਂ, ਪੰਛੀਆਂ ਅਤੇ ਮਨੁੱਖਾਂ ਨੇ ਜਿੰਨੇ ਹੰਝੂ ਵਹਾਏ ਉਹ ਸਮੁੰਦਰਾਂ ਤੋਂ ਵਧੀਕ ਹਨ।

ਜੋ ਪ੍ਰਾਪਤ ਕਰਨਾ ਸੀ ਸੋ ਨਾ ਮਿਲਿਆ।
ਜੋ ਲੈਣ ਦੀ ਇੱਛਾ ਨਹੀਂ ਸੀ ਸੋ ਮਿਲਿਆ।
ਦੋ ਹੀ ਵਸਤਾਂ ਹਨ। ਇਕ ਇੱਛਿਤ ਜੋ ਨਾ ਮਿਲੀਆਂ, ਦੂਜੀਆਂ ਅਣਇੱਛਿਤ ਜੋ ਮਿਲੀਆਂ।
ਦੋਵਾਂ ਨੇ ਦੁਖ ਦਿੱਤਾ।

——x——

ਖ਼ੁਸ਼ੀ ਜਿੰਨੀ ਵਧੀਕ ਹੋਵੇਗੀ ਅਸਮਾਨ ਵਿਚ ਉਨੀ ਉਚੀ ਚੜ੍ਹੇਗੀ। ਦੁਖ ਘਾਹ ਵਾਂਗ ਆਲੇ ਦੁਆਲੇ ਫੈਲਦਾ ਹੈ। ਇਹ ਨਾਗਵਲ ਪਾਉਂਦਾ ਹੈ। ਨਾ ਅਕਲ ਕੰਮ ਕਰਦੀ ਹੈ ਨਾ ਇਲਮ ਕੰਮ ਆਉਂਦਾ ਹੈ। ਜਿਗਰ ਵਿਚ ਮਿਹਦੇ ਵਿਚ ਜ਼ਖਮ ਹੋ ਜਾਂਦੇ ਹਨ। ਰੱਖੀ ਜਾਓ ਪਰਹੇਜ਼, ਰਾਜ਼ੀ ਨਹੀਂ ਹੁੰਦੇ। ਵਡੇਰਿਆਂ ਨੇ ਸਾਨੂੰ ਦੱਸਿਆ ਕਿ ਜੋ ਕੁਝ ਅਸੀਂ ਖਾਂਦੇ ਪੀਂਦੇ ਹਾਂ, ਮਿਹਦੇ ਦੇ ਜ਼ਖਮ ਉਸ ਕਾਰਨ ਨਹੀਂ ਹੁੰਦੇ। ਜੋ ਸਾਨੂੰ ਖਾਂਦਾ ਹੈ ਇਹ ਉਸ ਕਰਕੇ ਹੁੰਦੇ ਹਨ।

——x——

ਜੈਨੇਂਦਰ ਦੀ ਇਕ ਕਹਾਣੀ ਹੈ - 'ਉਹ ਹੈ, ਅਸੀਂ ਨਹੀਂ'। ਦੋ ਸ਼ਿਕਾਰੀ ਇਕ ਦਿਨ ਇਹ ਕਹਿ ਕੇ ਵਾਪਸ ਪਰਤ ਗਏ ਕਿ ਅੱਗੋਂ ਬੜਾ ਖੌਫ਼ਨਾਕ ਜੰਗਲ ਹੈ। ਬਿਰਖ ਬੂਟਿਆਂ ਵਿਚ ਬਹਿਸ ਛਿੜ ਪਈ ਕਿ ਜੰਗਲ ਕਿਸ ਬਲਾ ਦਾ ਨਾਮ ਹੈ। ਕਿਸੇ ਨੂੰ ਪਤਾ ਨਹੀਂ। ਰੁਖਾਂ ਦੀਆਂ ਗੱਲਾਂ ਗਜ਼ਬ, ਅਨੁਭਵ ਬੇਮਿਸਾਲ ਪਰ ਜੰਗਲ ਦਾ ਪਤਾ ਨਹੀਂ। ਫੈਸਲਾ ਹੋਇਆ, ਘਾਹ ਸਰਬਵਿਆਪਕ ਹੈ। ਇਸ ਨੂੰ ਪੁੱਛੋ। ਘਾਹ ਨੇ ਕਿਹਾ - ਮੈਂ ਕੇਵਲ ਦੁਖ ਅਤੇ ਸੁਖ, ਦੋ ਚੀਜ਼ਾਂ ਬਾਰੇ ਜਾਣਦਾ ਹਾਂ। ਠੋਕ ਠੋਕ ਕਦਮ ਰਖਦਾ ਹੋਇਆ ਕੋਈ ਮੇਰੇ ਉਪਰ ਦੀ ਲੰਘਦਾ ਹੈ ਤਾਂ ਮੈਂ ਸਮਝ ਜਾਂਦਾ ਹਾਂ ਇਹ ਤਾਕਤ ਦਾ ਸਬੂਤ ਹੈ। ਹੌਲੀ ਹੌਲੀ ਕੋਈ ਤੁਰਦਾ ਜਾਂਦਾ ਹੈ ਤਾਂ ਮੈਂ ਜਾਣ ਜਾਂਦਾ ਹਾਂ, ਕੋਈ ਦੁਖਿਆਰਾ ਜਾ ਰਿਹਾ ਹੈ। ਹੋਰ ਮੈਨੂੰ ਕਾਸੇ ਦਾ ਪਤਾ ਨਹੀਂ।

——x——

ਕੁਲਵੰਤ ਗਰੇਵਾਲ ਅਤੇ ਦਵਿੰਦਰ ਸਤਿਆਰਥੀ ਇਸ ਬਾਰੇ ਜਾਣਦੇ ਹਨ।

ਪਰ ਪਰਾਰ ਕੋਈ ਸੂਰਮਾ
ਔਸ ਸ਼ਰੀਂਹ ਦੇ ਕੋਲ।
ਹੱਥ ਮੋਢੇ ਧਰ ਤੁਰ ਗਿਆ
ਬਿਨ ਹੰਝੂ ਬਿਨ ਬੋਲ। - ਗਰੇਵਾਲ

——x——

ਏਸ ਸ਼ਹਿਰ ਦਾ ਕੀ ਇਤਿਹਾਸ
ਵਜਦਾ ਆਵੇ ਢੋਲ।
ਮੈਂ ਥਲ ਦਾ ਅੰਨ੍ਹਾ ਦਰਵੇਸ
ਹੰਝੂ ਜਿਸਦੇ ਬੋਲ। - ਸਤਿਆਰਥੀ

——x——

ਫਰਾਂਸ ਦੇ ਦਾਰਸ਼ਨਿਕ ਪਾਲ ਵੇਲਰੀ ਦਾ ਕਥਨ ਸੁਣੋ- ਰੋਸ਼ਨੀ ਆਪਣੇ ਦੁਖਾਂ ਅਤੇ ਸੁਖਾਂ ਨੂੰ ਰੰਗਾਂ ਰਾਹੀਂ ਪ੍ਰਗਟ ਕਰਦੀ ਹੈ। ਸਾਰੇ ਰੰਗ, ਰੋਸ਼ਨੀ ਦੇ ਦੁਖਦਰਦ ਹਨ। ਜਿਸ ਤਰਾਂ ਮੋਤ ਵਿਚ ਸਭ ਕੁਝ ਘੁਲ ਮਿਲ ਜਾਂਦਾ ਹੈ ਉਸ ਤਰ੍ਹਾਂ ਹਨੇਰੇ ਵਿਚ ਸਾਰੇ ਰੰਗ ਇਕ ਹੋ ਜਾਂਦੇ ਹਨ।

——x——

ਲਗਦਾ ਹੈ ਮੋਤ ਨਾਮ ਦੀ ਕੋਈ ਚੀਜ਼ ਹੈ ਹੀ ਨਹੀਂ। ਹੋਂਦ ਕੇਵਲ ਜ਼ਿੰਦਗੀ ਦੀ ਹੈ। ਜਦੋਂ ਤੁਸੀਂ ਆਖਦੇ ਹੋ, ਮੋਤ ਆ ਗਈ, ਇਹ ਗਲਤ ਵਾਕ ਹੈ। ਮੋਤ ਕੋਈ ਵਸਤੂ ਨਹੀਂ ਜੋ ਆਏ ਜਾਂ ਜਾਏ। ਜੀਵਨ ਜ਼ਰੂਰ ਵਸਤੂ ਹੈ। ਜੀਵਨ ਚਲਾ ਗਿਆ, ਇਹ ਕਹਿਣਾ ਠੀਕ ਹੈ ਪਰ ਮੋਤ ਆਈ, ਗਲਤ ਤੱਥ ਹੈ। ਵਿਗਿਆਨੀ ਮੰਨਦੇ ਹਨ ਕਿ ਰੋਸ਼ਨੀ ਇਕ ਸ਼ਕਤੀ ਦਾ ਨਾਮ ਹੈ। ਹਨੇਰਾ ਕਿਸੇ ਸ਼ਕਤੀ ਦਾ ਨਾਂ ਨਹੀਂ, ਇਹ ਕੋਈ ਵਸਤੂ ਹੈ ਹੀ ਨਹੀਂ, ਇਹ ਤਾਂ ਕੇਵਲ ਰੋਸ਼ਨੀ ਦੀ ਗੈਰ ਹਾਜ਼ਰੀ ਹੈ। ਜਦੋਂ ਮੈਂ ਮਰਾਂਗਾ ਉਦੋਂ ਮੈਂ ਇਥੋਂ ਚਲਾ ਜਾਵਾਂਗਾ। ਗ਼ੈਰ ਹਾਜ਼ਰ ਹੋਵਾਂਗਾ। ਕਿਸੇ ਦੀ ਗ਼ੈਰ ਹਾਜ਼ਰੀ ਕਿਸੇ ਹੋਰ ਦੀ ਹਾਜ਼ਰੀ ਨਹੀਂ ਬਣਦੀ। ਘੋੜੇ ਦੀ ਗੈਰ ਹਾਜ਼ਰੀ ਗਧੇ ਦੀ ਹਾਜ਼ਰੀ ਹਰਗਿਜ਼ ਨਹੀਂ। ਇਹ ਦਾਰਸ਼ਨਿਕ ਅਸੰਗਤੀ ਹੈ। ਜੀਵਨ ਨਹੀਂ ਹੋਵੇਗਾ ਇਕ ਦਿਨ। ਪਰ ਮੋਤ ਇਸ ਦੀ ਥਾਂ ਲਵੇਗੀ ਇਹ ਮੈਂ ਨਹੀਂ ਮੰਨਦਾ ਕਿਉਂਕਿ ਮੋਤ ਦਾ ਵਜੂਦ ਨਹੀਂ ਹੈ।

ਅਫਸੋਸ, ਦੁਖ ਦਾ ਆਪਣਾ ਸ਼ਕਤੀਸ਼ਾਲੀ ਵਜੂਦ ਹੈ। ਖ਼ੁਸ਼ੀ ਦੀ ਗ਼ੈਰਹਾਜ਼ਰੀ ਦਾ ਨਾਮ ਨਹੀਂ ਇਹ। ਇਹ ਦਾਨਵ ਪਰੱਤਖ ਦਿੱਸ ਰਿਹਾ ਹੈ। ਮੇਰੀ ਇਕ ਬੁਰਕੀ ਬਣਾਏ ਤੇ ਸਾਬਤ ਨਿਗਲ ਜਾਵੇ ਮੈਨੂੰ ਇਤਰਾਜ਼ ਨਹੀਂ। ਬੰਦ ਬੰਦ ਕੱਟਣਾ ਤਾਂ ਟੁਕੜੇ ਵਡੇ ਕਰਨਾ ਹੈ। ਇਹ ਕਣ ਕਣ ਕਰਕੇ ਮਾਰਦਾ ਤੇ ਖਿਲਾਰਦਾ ਹੈ। ਇਕ ਇਕ ਸੈਲੱ ਦਾ ਸ਼ਿਕਾਰ ਕਰਦਾ ਹੈ ਲਗਾਤਾਰ। ਮੇਰੇ ਵਾਸਤੇ ਗੁਰੂ ਤੋਂ ਵਡਾ ਕੋਈ ਹੋਰ ਰੱਬ ਨਹੀਂ। ਅਰਦਾਸ ਤੋਂ ਵਧੀਕ ਮਜ਼ਬੂਤ ਕਿਲਾ ਮੈਨੂੰ ਹੋਰ ਨਹੀਂ ਦਿਸਦਾ। ਦੁੱਖ ਇੰਨਾ ਤਾਕਤਵਰ ਹੈ ਕਿ ਗੁਰੂ ਮਹਾਰਾਜ ਦੇ ਸਾਹਮਣੇ ਮੇਰੀ ਅਰਦਾਸ ਦੇ ਬੋਲ ਕੰਬ ਜਾਂਦੇ ਹਨ। ਉਸਦੇ ਮੁਕਾਬਲੇ ਅਤਿਅੰਤ ਕਮਜ਼ੋਰ ਹੈ ਆਦਮੀ।

——x——

ਪਵਿੱਤਰ ਇੰਜੀਲ ਦਾ ਇਕ ਬਚਨ ਸੁਣੋ:

ਉਏ ਸੀਓਨ, ਬੇਬੀਲੋਨ ਦੇ ਦਰਿਆਵਾਂ ਕਿਨਾਰੇ ਬੈਠਦੇ
ਤਾਂ ਤੂੰ ਯਾਦ ਆਉਂਦਾ।
ਰੋਂਦੇ ਰੋਂਦੇ ਫੇਰ ਆਪ ਵੀ ਦਰਿਆ ਬਣ ਜਾਂਦੇ ਅਸੀਂ
ਓ ਪਿਆਰੇ ਸੀਓਨ।।

——x——

ਗੁਰੂਆਂ ਦੀ ਬਾਣੀ ਠਾਰੇਗੀ। ਇਨ੍ਹਾਂ ਘੜ੍ਹਿਆਂ ਨੇ ਅੱਗ ਪਹਿਨੀ ਤੇ ਅੰਗਿਆਰਾਂ ਉਪਰ ਚੱਲੇ। ਅੱਗ ਦੇ ਦਰਿਆ ਵਿਚ ਇਸ਼ਨਾਨ ਕਰਕੇ ਆਏ ਬਾਬੇ ਦੀ ਬਾਣੀ ਸਦੈਵ ਧਰਵਾਸ ਦਏਗੀ ਖਲੀਲ ਜਿਬਰਾਨ।